ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ੧੦੮ ਸ਼ਬਦਾਂ ਵਾਲਾ

# ਸੰਕਟ ਮੋਚਨ ਸ਼ਬਦ

ਸੰਗ੍ਰਹਿ ਕਰਤਾ : ਗਿਆਨੀ ਗੁਰਚਰਨ ਸਿੰਘ ਜੀ



ਪ੍ਰਕਾਸ਼ਕ— ਭਾ. ਚਤਰ ਸਿੰਘ ਜੀਵਨ ਸਿੰਘ

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ

੧੦੮ ਸ਼ਬਦਾਂ ਵਾਲਾ

# ਸ੍ਰੀ ਸੰਕਟ ਮੋਚਨ ਸ਼ਬਦ

ਅਰਥਾਤ ਸ਼ਰਧਾ ਪੂਰਨ

## ਗੁਰਬਾਣੀ ਦੇ ਇਹਨਾਂ ਪਵਿੱਤ੍ਰ ਸ਼ਬਦਾਂ ਦਾ

ਮਹਾਂ ਪੁਰਸ਼ਾਂ ਦੀ ਦੱਸੀ ਵਿੱਧੀ ਅਨੁਸਾਰ ਪਾਠ ਕਰਨ ਨਾਲ ਸਭ ਤਰ੍ਹਾਂ ਦੇ ਰੋਗ, ਦਲਿੱਦਰ, ਸੰਕਟ, ਔਕੜਾਂ, ਗ਼ਰੀਬੀ, ਕਰਜ਼ਾ, ਪ੍ਰਵਾਰਕ ਕਸ਼ਟ, ਮਾਨਸਿਕ ਤੇ ਸਰੀਰਕ ਸੰਤਾਪ ਤੇ ਸੰਤਾਨ ਦੀ ਅਣਹੋਂਦ ਆਦਿ ਤਕਲੀਫਾਂ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਨਵਿਰਤ ਹੁੰਦੀਆਂ ਹਨ।

**- ਸ਼ਬਦਾਂ ਦੀ ਇਹ ਦਾਤ -**

ਸ੍ਰੀ ਬਾਬਾ ਬੁੱਢਾ ਸਾਹਿਬ ਜੀ ਦੀ ਵੰਸ ਦੇ ਇਕ ਬਜ਼ੁਰਗ ਮਹਾਂ ਪੁਰਸ਼ ਜੀ ਨੇ ਅਪਾਰ ਕ੍ਰਿਪਾ ਕਰਕੇ ਜਗਤ ਜਲੰਦੇ ਦੀ ਸ਼ਾਂਤੀ ਨਮਿਤ ਬਖਸ਼ਿਸ਼ ਕੀਤੀ ਹੈ।

ਸੰਗ੍ਰਿਹ ਕਰਤਾ –

## ਗਿਆਨੀ ਗੁਰਚਰਨ ਸਿੰਘ

ਪ੍ਰਕਾਸ਼ਕ–

## ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਭੇਟਾ : 30/-

# ਨਾਨਕ ਦੁਖੀਆ ਸਭ ਸੰਸਾਰ।।

ਵਰਤਮਾਨ ਸਮੇਂ ਵਿਚ ਕੋਈ ਪੁਰਸ਼ ਵੀ ਸੁਖੀ ਨਜ਼ਰ ਨਹੀਂ ਆਉਂਦਾ। 'ਨਾਨਕ ਦੁਖੀਆ ਸਭ ਸੰਸਾਰ' ਮਹਾਂਵਾਕ ਅਨੁਸਾਰ ਹਰ ਪ੍ਰਾਣੀ ਕਿਸੇ ਨਾ ਕਿਸੇ ਦੁਖ ਵਿਚ ਗ੍ਰਸਿਆ ਹੋਇਆ ਹੈ। ਇਹਨਾਂ ਦੁਖਾਂ ਦੀ ਨਵਿਰਤੀ ਲਈ ਲੋਕ ਥਾਂ ਥਾਂ ਭਟਕ ਰਹੇ ਹਨ। ਪਰ ਇਹਨਾਂ ਦੁਖਾਂ ਤੋਂ ਛੁਟਕਾਰਾ ਕਿਸੇ ਵਿਰਲੇ ਨੂੰ ਹੀ ਮਿਲਦਾ ਹੈ ਕਿਉਂਕਿ ਅਸਲ ਨਿਸ਼ਾਨੇ ਤੋਂ ਥਿੜਕ ਕੇ ਕੋਈ ਪੁਰਸ਼ ਸੁੱਖ ਪ੍ਰਾਪਤ ਨਹੀਂ ਕਰ ਸਕਦਾ। ਸਤਿਗੁਰੂ ਜੀ ਦਾ ਪਵਿੱਤਰ ਵਾਕ ਹੈ-

## ਸਰਬ ਰੋਗ ਕਾ ਅਉਖਦੁ ਨਾਮੁ।।

ਸੋ ਜਿਹੜੇ ਪੁਰਸ਼ ਆਪਣੇ ਦੁੱਖਾਂ ਦੀ ਨਵਿਰਤੀ ਲਈ ਨਾਮ ਦਾ ਆਸਰਾ ਲੈਂਦੇ ਹਨ ਉਹਨਾਂ ਦੇ ਸਾਰੇ ਰੋਗ, ਦੁਖ, ਦਲਿੱਦਰ, ਗ਼ਰੀਬੀ ਤੇ ਹੋਰ ਹਰ ਤਰ੍ਹਾਂ ਦੇ ਸੰਕਟ ਦੂਰ ਹੋ ਜਾਂਦੇ ਹਨ।

ਹਰ ਪ੍ਰਾਣੀ ਮਾਤਰ ਦੇ ਦੁਖਾਂ ਦੀ ਨਵਿਰਤੀ ਲਈ ਸ੍ਰੀ ਬਾਬਾ ਬੁੱਢਾ ਜੀ ਦੀ ਵੰਸ਼ ਦੇ ਇਕ ਬਜ਼ੁਰਗ ਮਹਾਂ ਪੁਰਸ਼ ਜੀ ਨੇ ਇਹ ਪਵਿੱਤਰ ਗੁਰ ਸ਼ਬਦਾਂ ਦੀ ਅਮੋਲਕ ਦਾਤ ਜਗਤ ਜਲੰਦੇ ਦੀ ਸ਼ਾਂਤੀ ਲਈ ਅਪਾਰ ਕਿਰਪਾ ਕਰਕੇ ਬਖਸ਼ਿਸ਼ ਕੀਤੀ ਹੈ। ਇਹਨਾਂ ਸ਼ਬਦਾਂ ਦਾ ਪੂਰਨ ਵਿੱਧੀ ਅਨੁਸਾਰ ਪ੍ਰੇਮ ਤੇ ਸ਼ਰਧਾ ਨਾਲ ਨਿਤਾਪ੍ਰਤੀ ਪਾਠ ਕਰਨ ਵਾਲੇ ਪੁਰਸ਼ ਦਾ ਕੋਈ ਸੰਕਟ ਨਹੀਂ ਰਹਿੰਦਾ ਤੇ ਸਤਿਗੁਰੂ ਜੀ ਦੀ ਮਿਹਰ ਨਾਲ ਉਸ ਨੂੰ ਸਾਰੇ ਸੁੱਖ ਪ੍ਰਾਪਤ ਹੁੰਦੇ ਹਨ।

ਆਸ ਹੈ ਲੋੜਵੰਦ ਸੱਜਣ, ਮਹਾਂ ਪੁਰਸ਼ਾਂ ਦੀ ਇਸ ਬਖਸ਼ਿਸ਼ ਤੋਂ ਲਾਭ ਉਠਾਉਣਗੇ।

**-ਸੰਗ੍ਰਹਿ ਕਰਤਾ**

੧ੴ ਸਤਿਗੁਰ ਪ੍ਰਸਾਦਿ॥

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥

# ਸ੍ਰੀ ਸੰਕਟ ਮੋਚਨ ਸ਼ਬਦ

## ਇਸ ਪੁਸਤਕ ਵਿਚ ਗੁਰਬਾਣੀ ਦੇ ੧੦੮ ਸ਼ਬਦ ਹਨ

ਜਿਹੜਾ ਪੁਰਸ਼ ਜਾਂ ਇਸਤ੍ਰੀ ਪੂਰਨ ਸ਼ਰਧਾ ਸਹਿਤ ਇਹਨਾਂ ਪਵਿੱਤਰ ਸ਼ਬਦਾਂ ਦਾ ਪੂਰਨ ਵਿੱਧੀ ਨਾਲ ਹਰ ਰੋਜ਼ ਪਾਠ ਕਰੇਗਾ ਉਸ ਦੇ ਦੁੱਖ ਸੰਕਟ ਤੇ ਔਕੜਾਂ ਦੂਰ ਹੋਣਗੀਆਂ।

ਇਹਨਾਂ ੧੦੮ ਸ਼ਬਦਾਂ ਦਾ ਆਦਿ ਤੋਂ ਅੰਤ ਤਕ ਰੋਜ਼ਾਨਾਂ ਇਕ ਪਾਠ ਕਰੋ। ਜੇ ਕੋਈ ਸੰਕਟ ਵਾਪਰੇ ਤਾਂ ਉਸਦੀ ਨਵਿਰਤੀ ਲਈ ਐਸੇ ਭਾਵ ਦੇ ਸ਼ਬਦ ਦੀ ਚੋਣ ਕਰਕੇ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰੋ। ਗੁਰੂ ਮਹਾਰਾਜ ਦੀ ਮਿਹਰ ਨਾਲ ਸਭ ਸੰਕਟ ਨਵਿਰਤ ਹੋ ਜਾਣਗੇ।

ਜਿਸ ਸ਼ਬਦ ਨੂੰ ਸਿੱਧ ਕਰਨਾ ਚਾਹੋ ਉਸਨੂੰ ਹੇਠਾਂ ਲਿਖੀ ਵਿੱਧੀ ਅਨੁਸਾਰ ਜਪੋ, ਸਤਿਗੁਰਾਂ ਦੀ ਕਿਰਪਾ ਨਾਲ ਸਭ ਕਾਰਜ ਸਿੱਧ ਹੋਵਣਗੇ।

ਪਾਠ ਕਰਨ ਦੀ ਮਰਯਾਦਾ ਅਗਲੇ ਸਫੇ ਤੋਂ ਪੜ੍ਹਕੇ ਪਾਠ ਆਰੰਭ ਕਰੋ।

ਸ਼ਰਧਾ ਤੇ ਵਿਸ਼ਵਾਸ਼ ਰਖੋ। ਸਿਦਕ ਤੇ ਸ਼ਰਧਾ ਧਾਰਨ ਕੀਤਿਆਂ ਸਭ ਕਾਰਜ ਸਿੱਧ ਹੁੰਦੇ ਹਨ।

## ਪਾਠ ਕਰਨ ਦੀ ਵਿੱਧੀ (ਮਰਯਾਦਾ)

ਪਾਠ ਆਰੰਭ ਕਰਨ ਸਮੇਂ ਅੰਮ੍ਰਿਤ ਵੇਲੇ ਇਸ਼ਨਾਨ ਕਰੋ। ਪਵਿੱਤ੍ਰ ਅਸਥਾਨ ਨਦੀ ਜਾਂ ਸਰੋਵਰ ਦੇ ਕਿਨਾਰੇ ਸਵੱਛ ਆਸਣ ਵਿਛਾ ਕੇ ਚੜ੍ਹਦੀ ਦਿਸ਼ਾ ਵਲ ਮੂੰਹ ਕਰਕੇ ਬੈਠੋ। ਚਿੱਟੀ ਉਨ ਦੀ ਵੱਡੀ (ਅਠੋਤ੍ਰੀ) ਮਾਲਾ ਵਰਤੋ। ਕੋਲ ਧੂਪ ਅਗਰਬਤੀ ਧੁਖਾਓ, ਸ਼ਬਦ ਦਾ ਪਾਠ ਆਰੰਭ ਕਰਨ ਤੋਂ ਪਹਿਲਾਂ ਪੰਜ ਪਾਠ ਮੂਲ ਮੰਤ੍ਰ ਦੇ ਕਰੋ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਪਾਠ ਦੀ ਸਫਲਤਾ ਲਈ ਅਰਦਾਸ ਕਰੋ। ਪਾਸ ਜਲ ਦਾ ਬਰਤਨ ਰਖੋ। ਪਾਠ ਦੀ ਸਮਾਪਤੀ ਤੋਂ ਬਾਅਦ ਇਸ ਪਵਿੱਤ੍ਰ ਹੋਏ ਅੰਮ੍ਰਿਤ ਨੂੰ ਆਪ ਛਕੋ, ਪਰਵਾਰ ਦੇ ਸਭ ਜੀਆਂ ਨੂੰ ਛਕਾਓ, ਰੋਗੀ ਨੂੰ ਛਕਾਓ, ਘਰ ਤੇ ਹੱਟੀ ਵਿਚ ਇਸ ਦਾ ਛਿੜਕਾਅ ਕਰੋ। ਸਤਿਗੁਰੂ ਜੀ ਦੀ ਮਿਹਰ ਨਾਲ ਘਰ ਵਿਚ ਬਰਕਤਾਂ ਦਾ ਵਾਸਾ ਹੋਵੇਗਾ।

ਪ੍ਰਭਾਤ ਸਮੇਂ ਨਿਤਨੇਮ ਦੀਆਂ ਪੰਜ ਬਾਣੀਆਂ ਦਾ ਨਿਤਾਪ੍ਰਤੀ ਨਿਯਮ ਨਾਲ ਪਾਠ ਕਰਨਾ ਚਾਹੀਦਾ ਹੈ। ਸ਼ਾਮ ਨੂੰ ਸੋਦਰੁ ਰਹਰਾਸਿ ਤੇ ਰਾਤ ਨੂੰ ਕੀਰਤਨ ਸੋਹਿਲਾ ਪੜ੍ਹਕੇ ਬਿਸ੍ਰਾਮ ਕਰੋ।

ਪਾਠ ਇਕਾਂਤ ਅਸਥਾਨ ਤੇ ਬੈਠ ਕੇ ਕਰੋ ਤੇ ਪਾਠ ਕਰਦੇ ਸਮੇਂ ਬਿਰਤੀ ਨੂੰ ਇਕਾਗਰ ਰਖੋ। ਤੁਰਦਿਆਂ ਫਿਰਦਿਆਂ ਪਾਠ ਨਹੀਂ ਕਰਨਾ ਚਾਹੀਦਾ, ਇਉਂ ਸਫਲਤਾ ਨਹੀਂ ਹੁੰਦੀ

ਸੰਸੋਧਕ – ਗਜਾਨੀ ਮਹਿੰਦਰ ਸਿੰਘ 'ਰਤਨ'

## ਸ਼ਬਦ ਨੰਬਰ ੧

# ਸਰਬ ਕਾਰਜ ਸਾਧਕ ਸਤਿਗੁਰੂ ਜੀ ਦਾ ਬਖਸ਼ਿਆ ਮੂਲ ਮੰਤ੍ਰ ਤੇ ਆਦਿ ਮੰਤ੍ਰ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥**

*ਇਸ ਮੂਲ ਮੰਤ੍ਰ ਦਾ ਪਾਠ ੪੦ ਦਿਨ ਹਰ ਰੋਜ਼ ੧੦੮ ਵਾਰ ਜਾਂ ਇਸ ਤੋਂ ਵਧੀਕ ਜਿੰਨੀ ਵਾਰੀ ਕਰ ਸਕੋ, ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ੁਧ ਮਨ ਨਾਲ ਕਰਨ ਨਾਲ ਹਿਰਦੇ ਵਿਚ ਨਿਰੰਕਾਰ ਜੀ ਦਾ ਵਾਸਾ ਹੁੰਦਾ ਹੈ ਤੇ ਮੁਕਤੀ ਦੀ ਦਾਤ ਪ੍ਰਾਪਤ ਹੁੰਦੀ ਹੈ।*

*ਇਸ ਮੂਲ ਮੰਤ੍ਰ ਨੂੰ ਸਦਾ ਜਪਦੇ ਰਹਿਣ ਨਾਲ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਬੇਅੰਤ ਬਰਕਤਾਂ ਘਰ ਵਿਚ ਆਉਂਦੀਆਂ ਹਨ ਤੇ ਸਭ ਕਾਰਜ ਸਿਧ ਹੁੰਦੇ ਹਨ। ਸਭ ਸੰਕਟ ਨਾਸ ਹੋ ਜਾਂਦੇ ਹਨ।*

## ਸ਼ਬਦ ਨੰਬਰ ੨

# ਸ੍ਰੀ ਗੁਰੂ ਰਾਮਦਾਸ ਜੀ ਦੀ ਖੁਸ਼ੀ ਪ੍ਰਾਪਤ ਕਰਨ ਲਈ ਅਰਦਾਸ ਵਜੋਂ ਇਹ ਜਾਪ ਕਰੋ:-

*ਸਵਈਏ ਮਹਲੇ ਚਉਥੇ ਕੇ ੪ (ਪੰਨਾ ੧੪੦੬)*

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ**
**ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਕ ਅਰਦਾਸਿ ਭਾਟ ਕੀਰਤਿ ਕੀ**
**ਗੁਰ ਰਾਮਦਾਸ ਰਾਖਹੁ ਸਰਣਾਈ॥੪॥੫੮॥**

*ਇਸ ਸ਼ਬਦ ਨੂੰ ੪੦ ਦਿਨ ਅੰਮ੍ਰਿਤ ਵੇਲੇ ਹਰ ਰੋਜ਼ ੧੦੮ ਵਾਰ ਜਪੋ। ਸ੍ਰੀ ਗੁਰੂ ਰਾਮਦਾਸ ਜੀ ਦੀਆਂ ਬੇਅੰਤ ਬਖਸ਼ਿਸ਼ਾਂ ਪ੍ਰਾਪਤ ਹੋਣਗੀਆਂ।*

ਸ਼ਬਦ ਨੰਬਰ ੩

## ਸ੍ਰੀ ਵਾਹਿਗੁਰੂ ਜੀ ਕਿਰਪਾ ਕਰਨ ਤੇ ਆਪਣਾ ਮਿਹਰ ਭਰਿਆ ਹੱਥ ਜੀਵ ਦੇ ਸਿਰ ਤੇ ਰੱਖਣ

*ਸਵਈਏ ਮਹਲੇ ਚਉਥੇ ਕੇ ੪* *(ਪੰਨਾ ੧੪੦੩)*

**ਸੇਵਕ ਕੈ ਭਰਪੂਰ ਜੁਗੁ ਜੁਗੁ**
**ਵਾਹਗੁਰੂ ਤੇਰਾ ਸਭੁ ਸਦਕਾ॥**
**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ**
**ਕਹਿ ਨ ਸਕੈ ਕੋਊ ਤੂ ਕਦ ਕਾ॥**
**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ**
**ਤਿਨ ਕਉ ਮੋਹੁ ਭਯਾ ਮਨ ਮਦ ਕਾ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ**
**ਸਭ ਹੂ ਕਉ ਤਦ ਕਾ॥**
**ਸੇਵਕ ਕੈ ਭਰਪੂਰ ਜੁਗੁ ਜੁਗੁ**
**ਵਾਹਗੁਰੂ ਤੇਰਾ ਸਭੁ ਸਦਕਾ॥੧॥੧੧॥**

*ਇਸ ਸਵਈਏ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪੋ। ਵਾਹਿਗੁਰੂ ਪਰਵਾਰ ਵਿਚ ਸੁਖ ਸ਼ਾਂਤੀ ਬਖਸ਼ਣਗੇ।*

## ਸ਼ਬਦ ਨੰਬਰ ੪

# ਸਤਿਗੁਰੂ ਜੀ ਦੀ ਕਿਰਪਾ ਨਾਲ ਸਦੀਵੀ ਅਨੰਦ ਪ੍ਰਾਪਤ ਹੋਵੇ

**ਰਾਮਕਲੀ ਮਹਲਾ ੩ ਅਨੰਦੁ ੧ੴ ਸਤਿਗੁਰ ਪ੍ਰਸਾਦਿ॥**

**ਅਨੰਦੁ ਸਾਹਿਬ** (ਪੰਨਾ ੯੧੭)

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥੧॥**

*ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ, ਪ੍ਰੇਮ ਤੇ ਸਿਦਕ ਸ਼ਰਧਾ ਨਾਲ ਜਪੋ। ਪ੍ਰਭੂ ਦੀ ਮਿਹਰ ਨਾਲ ਹਰ ਸਮੇਂ ਘਰ ਵਿਚ ਅਨੰਦ ਬਣਿਆਂ ਰਹੇਗਾ।*

ਸ਼ਬਦ ਨੰਬਰ ੫

# ਸ੍ਰੀ ਅੰਮ੍ਰਿਤਸਰ ਤੋਂ ਬਾਹਰ ਵਸਦੇ ਪ੍ਰੇਮੀਆਂ ਨੂੰ ਅੰਮ੍ਰਿਤਸਰ ਸਰੋਵਰ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇ

*ਸੋਰਠਿ ਮਹਲਾ ੫ ਘਰੁ ੩ ਦੁਪਦੇ (ਪੰਨਾ ੬੨੫)*

*ੴ ਸਤਿਗੁਰ ਪ੍ਰਸਾਦਿ॥*

**ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥ ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥ ੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ॥ ਰਹਾਉ॥ ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥ ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥ ੨॥ ੧॥ ੬੫॥**

*ਅੰਮ੍ਰਿਤ ਵੇਲੇ ਹਰ ਰੋਜ਼ ੪੦ ਦਿਨ ੧੦੮ ਵਾਰ ਇਸ ਸ਼ਬਦ ਦਾ ਪਾਠ ਕਰਨ ਨਾਲ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੇ ਪਵਿੱਤਰ ਇਸ਼ਨਾਨ ਦਾ ਫਲ ਮਿਲਦਾ ਹੈ।*

## ਸ਼ਬਦ ਨੰਬਰ ੬

# ਨਾਮ ਦੀ ਦਾਤ ਪ੍ਰਾਪਤ ਹੋਵੇ

*ਗਉੜੀ ਬਾਵਨ ਅਖਰੀ (ਪਉੜੀ ॥)* *(ਪੰਨਾ ੨੬੧)*

**ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ॥ ਹੇ ਪੂਰਨ ਹੇ ਸਰਬ ਮੈ ਦੂਖ ਭੰਜਨ ਗੁਣਤਾਸ॥ ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ॥ ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ॥ ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ॥ ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ॥ ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ॥ ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥ ੫੫॥**

*ਇਸ ਪਉੜੀ ਨੂੰ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਪਾਰਬ੍ਰਹਮ ਦੇ ਦਰੋਂ ਨਾਮ ਦਾਨ ਮਿਲਦਾ ਹੈ।*

## ਸ਼ਬਦ ਨੰਬਰ ੭

# ਸੱਚੇ ਅੰਮ੍ਰਿਤ (ਨਾਮ) ਦੀ ਦਾਤ ਪ੍ਰਾਪਤ ਹੋਵੇ

*ਅਨੰਦੁ ਸਾਹਿਬ (ਪੰਨਾ ੯੧੮)*

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥ ਕਹੈ ਨਾਨਕੁ ਜਿਸ ਨੋ ਆਪਿ ਤੂਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥**

*ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਵਾਹਿਗੁਰੂ ਦੇ ਦਰੋਂ ਘਰੋਂ ਸੱਚੇ ਅੰਮ੍ਰਿਤ (ਨਾਮ) ਦੀ ਦਾਤ ਪ੍ਰਾਪਤ ਹੁੰਦੀ ਹੈ, ਜਿਸ ਨਾਲ ਜੀਵਨ ਸਦੀਵੀ ਅਨੰਦ ਵਿਚ ਬਤੀਤ ਹੁੰਦਾ ਹੈ।*

## ਸ਼ਬਦ ਨੰਬਰ ੮

**ਅਰਦਾਸ - ਹੇ ਅਕਾਲ ਪੁਰਖ, ਅੰਤਰਜਾਮੀ ! ਦਾਸ ਦੀ ਬੇਨਤੀ ਹੈ ਕਿ ਸੰਤਾਂ ਦੀ ਸ਼ਰਨ ਬਖਸ਼ੋ**

*ਦੇਵਗੰਧਾਰੀ ਮਹਲਾ ੫ (ਪੰਨਾ ੫੩੩)*

**ਪ੍ਰਭ ਇਹੈ ਮਨੋਰਥੁ ਮੇਰਾ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ ਰਹਾਉ॥ ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ॥ ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥੧॥ ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤਸੰਗਿ ਨਿਤ ਰਹੀਐ॥ ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ॥੨॥**

*ਇਹ ਸ਼ਬਦ ਦਾ ਪਾਠ ੪੦ ਦਿਨ ਹਰ ਰੋਜ਼ ੧੦੮ ਵਾਰ ਬੜੇ ਪ੍ਰੇਮ ਨਾਲ ਕਰਨ ਨਾਲ ਅਕਾਲ ਪੁਰਖ ਦਾ ਹਿਰਦੇ ਵਿਚ ਵਾਸਾ ਹੁੰਦਾ ਹੈ, ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ ਤੇ ਹਿਰਦੇ ਵਿਚ ਸ਼ਾਂਤੀ ਵਸਦੀ ਹੈ।*

### ਸ਼ਬਦ ਨੰਬਰ ੯

## ਅਕਾਲ ਪੁਰਖ ਹਿਰਦੇ ਵਿਚ ਵਸੇ ਤੇ ਸਰਬ ਸੁਖ ਪ੍ਰਾਪਤ ਹੋਣ

*ੴ ਸਤਿਗੁਰ ਪ੍ਰਸਾਦਿ॥*

*ਸ੍ਰੀ ਮੁਖਵਾਕ ਪਾਤਿਸਾਹੀ ੧੦॥*

*ਛਪੈ ਛੰਦ॥ ਤ੍ਵਪ੍ਰਸਾਦਿ॥ (ਜਾਪੁ ਸਾਹਿਬ)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥ ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ॥ ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥ ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥ ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥ ੧॥**

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਸ਼ਬਦ ੪੦ ਦਿਨ ੧੦੮ ਵਾਰ ਹਰ ਰੋਜ਼ ਜਪਣ ਨਾਲ ਅਕਾਲ ਪੁਰਖ ਦਾ ਵਾਸਾ ਹਿਰਦੇ ਵਿਚ ਹੁੰਦਾ ਹੈ ਤੇ ਅਨੇਕ ਵਿਘਨ ਨਾਸ ਹੁੰਦੇ ਹਨ।*

## ਸ਼ਬਦ ਨੰਬਰ ੧੦

# ਸ੍ਰੀ ਕਲਗੀਧਰ ਜੀ ਦੇ ਪਵਿੱਤ੍ਰ ਅਸਥਾਨ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਦਾ ਫਲ ਪ੍ਰਾਪਤ ਹੋਵੇ

*ਸੂਹੀ ਮਹਲਾ ੫ ॥ (ਪੰਨਾ ੭੮੩)*

**ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥ ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥ ੧ ॥**

*ਇਹ ਸ਼ਬਦ ੪੦ ਦਿਨ ਹਰ ਰੋਜ਼ ੧੦੮ ਵਾਰ ਪੜ੍ਹੋ ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਦਾ ਮਹਾਤਮ ਪ੍ਰਾਪਤ ਹੋਵੇ।*

## ਸ਼ਬਦ ਨੰਬਰ ੧੧

# ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਨ ਤੇ ਸਦਾ ਉਤਸ਼ਾਹ ਪੂਰਬਕ ਰਹਿਣ ਲਈ ਸ੍ਰੀ ਕਲਗੀਧਰ ਜੀ ਦਾ ਬਚਨ

*ਸ੍ਰੀ ਮੁਖਵਾਕ ਪਾ: ੧੦॥*

**ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥ ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰਿ ਆਪਨੀ ਜੀਤ ਕਰੋਂ॥ ਅਰੁ ਸਿੱਖ ਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥ ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥ ੨੩੧॥**

*ਇਸ ਸਵੱਈਏ ਦਾ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰਨ ਨਾਲ ਮਨੁੱਖ ਦਾ ਮਨ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ ਤੇ ਉਹ ਸਦਾ ਨਿਰਭੈ ਹੋ ਕੇ ਸੰਸਾਰ ਵਿਚ ਜੀਵਨ ਬਿਤਾਉਂਦਾ ਹੈ।*

## ਸ਼ਬਦ ਨੰਬਰ ੧੨

# ਹੇ ਅਕਾਲ ਪੁਰਖ ! ਮੇਰਾ ਜਨਮ ਮਰਨ ਦਾ ਸੰਕਟ ਨਵਿਰਤ ਕਰੋ

*ਧਨਾਸਰੀ ਭਗਤ ਰਵਿਦਾਸ ਜੀ ਕੀ* (ਪੰਨਾ ੬੯੪)

*੧ੴ ਸਤਿਗੁਰ ਪ੍ਰਸਾਦਿ॥*

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ ਕਾਰਨ ਕਵਨ ਅਬੋਲ॥ ਰਹਾਉ॥ ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥ ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥੨॥੧॥**

*ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਜਨਮ ਮਰਣ ਦਾ ਭੈ ਤੇ ਮੌਤ ਦਾ ਡਰ ਦੂਰ ਹੁੰਦਾ ਹੈ ਮੁਕਤੀ ਪ੍ਰਾਪਤ ਹੁੰਦੀ ਹੈ।*

### ਸ਼ਬਦ ਨੰਬਰ ੧੩

## ਈਸ਼ਵਰ ਦੀ ਪ੍ਰਸੰਨਤਾ ਪ੍ਰਾਪਤ ਕਰਨ ਤੇ ਦੁਨਿਆਵੀ ਸੁਖ ਹਾਸਲ ਕਰਨ ਲਈ ਪ੍ਰਭੂ ਅਗੇ ਬੇਨਤੀ

*ਸੁਖਮਨੀ ਸਾਹਿਬ (ਪੰਨਾ ੨੬੮)*

ਤੂ ਠਾਕੁਰੁ ਤੁਮ ਪਹਿ ਅਰਦਾਸਿ॥
ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨ ਜਾਨੈ ਤੁਮਰਾ ਅੰਤੁ॥
ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥
ਨਾਨਕ ਦਾਸ ਸਦਾ ਕੁਰਬਾਨੀ॥ ੮ ॥ ੪ ॥

*ਇਸ ਸ਼ਬਦ ਦਾ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰਨ ਨਾਲ ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ ਤੇ ਅਨੇਕ ਵਿਘਨਾਂ ਦੀ ਨਵਿਰਤੀ ਹੁੰਦੀ ਹੈ।*

## ਸ਼ਬਦ ਨੰਬਰ ੧੪

**ਚਾਰ ਪਦਾਰਥਾਂ ਦੀ ਪ੍ਰਾਪਤੀ ਹੋਵੇ, ਜਗਤ ਵਿਚ ਸ਼ੋਭਾ ਹੋਵੇ ਤੇ ਜਨਮ ਮਰਨ ਦਾ ਸੰਕਟ ਨਵਿਰਤ ਹੋਵੇ**

*ਸੁਖਮਨੀ ਸਾਹਿਬ (ਪੰਨਾ ੨੬੬)*

**ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥ ਜੇ ਕੋ ਆਪੁਨਾ ਦੂਖੁ ਮਿਟਾਵੈ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ॥ ਜੇ ਕੋ ਅਪੁਨੀ ਸੋਭਾ ਲੋਰੈ॥ ਸਾਧਸੰਗਿ ਇਹ ਹਉਮੈ ਛੋਰੈ॥ ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥ ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ ਬਲਿ ਬਲਿ ਜਾਸਾ॥ ੫॥**

*ਇਸ ਸ਼ਬਦ ਨੂੰ ੪੦ ਦਿਨ ੧੦੮ ਵਾਰ ਹਰ ਰੋਜ਼ ਜਪਣ ਨਾਲ ਧਰਮ, ਅਰਥ, ਕਾਮ, ਮੋਖ (ਚਾਰ ਪਦਾਰਥਾਂ ) ਦੀ ਪ੍ਰਾਪਤ ਹੁੰਦੀ ਹੈ ਤੇ ਦੁਨੀਆਂ ਵਿਚ ਸ਼ੋਭਾ ਹੁੰਦੀ ਹੈ।*

## ਸ਼ਬਦ ਨੰਬਰ ੧੫

# ਸਾਧ ਸੰਗਤ ਵਿਚੋਂ ਗਿਆਨ ਪ੍ਰਾਪਤ ਹੋਵੇ ਤੇ ਸੰਕਟ ਦੂਰ ਹੋਵਣ

*ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)*

**ਮਾਈ ਗੁਰ ਬਿਨੁ ਗਿਆਨੁ ਨ ਪਾਈਐ॥ ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ॥ ੧ ॥ ਰਹਾਉ॥ ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ॥ ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ॥ ੧ ॥ ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥ ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ॥ ੨॥੨੨॥**

*ਇਸ ਸ਼ਬਦ ਦੀ ੪੦ ਦਿਨ ਹਰ ਰੋਜ਼ ੧੦੯ ਵਾਰ ਪਾਠ ਕਰਨ ਨਾਲ ਸਰੀਰਕ ਤੇ ਮਾਨਸਕ ਰੋਗ ਨਵਿਰਤ ਹੋ ਜਾਂਦੇ ਹਨ ਤੇ ਘਰੇਗੀ ਕਲਾ ਕਲੇਸ਼ ਮਿਟਦਾ ਹੈ।*

## ਸ਼ਬਦ ਨੰਬਰ ੧੬

# ਸਤਿਸੰਗਤ ਦੀ ਪ੍ਰਾਪਤੀ ਹੋਵੇ ਤੇ ਭਟਕਦੇ ਮਨ ਨੂੰ ਸ਼ਾਂਤੀ ਮਿਲੇ

*ਟੋਡੀ ਮਹਲਾ ੫ ॥ (ਪੰਨਾ ੭੧੨)*

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ੧ ॥ ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥ ੨ ॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥ ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩ ॥ ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥ ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥ ੪ ॥ ੩ ॥ ੫ ॥

*ਇਸ ਸ਼ਬਦ ਦਾ ੪੦ ਦਿਨ ੧੦੯ ਵਾਰ ਹਰ ਰੋਜ਼ ਪਾਠ ਕਰੋ। ਭਟਕਦਾ ਮਨ ਸ਼ਾਂਤ ਹੁੰਦਾ ਹੈ ਤੇ ਤ੍ਰਿਸ਼ਨਾਂ ਨਵਿਰਤ ਹੁੰਦੀ ਹੈ। ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੁੰਦਾ ਹੈ।*

## ਸ਼ਬਦ ਨੰਬਰ ੧੭

# ਪ੍ਰਭੂ ਦੇ ਸਿਮਰਨ ਨਾਲ ਆਧੀਆਂ, ਬਿਆਧੀਆਂ ਤੇ ਉਪਾਧੀਆਂ ਦਾ ਨਾਸ ਹੋਵੇ, ਸੁਖ ਸ਼ਾਂਤੀ ਪ੍ਰਾਪਤ ਹੋਵੇ

*ਬਿਲਾਵਲੁ ਮਹਲਾ ੫ ॥ (ਪੰਨਾ ੮੨੬)*

ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥ ੧ ॥ ਰਹਾਉ ॥ ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥ ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥ ੧ ॥ ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥ ੨ ॥ ੨੫ ॥ ੧੧੧ ॥

*ਇਹ ਸ਼ਬਦ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਪ੍ਰਭੂ ਦਾ ਹਿਰਦੇ ਵਿਚ ਵਾਸਾ ਹੁੰਦਾ ਹੈ ਤੇ ਸਭ ਵਿਘਨ ਨਾਸ ਹੁੰਦੇ ਹਨ।*

## ਸ਼ਬਦ ਨੰਬਰ ੧੮

# ਹਰ ਤਰ੍ਹਾਂ ਦੀ ਭੀੜਾ, ਬਿਪਤਾ, ਸੰਕਟ, ਮੁਕੱਦਮਾ, ਰੋਗ ਆਦਿ ਤੋਂ ਬਚਾਉ ਵਾਸਤੇ

*ਆਸਾ ਮਹਲਾ ੫ ॥ (ਪੰਨਾ ੪੦੩)*

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ ੧॥ ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ੨॥**

*ਇਸ ਸ਼ਬਦ ਨੂੰ ੪੦ ਦਿਨ ਹੋਰ ਰੋਜ਼ ੧੦੮ ਵਾਰ ਜਪੋ, ਸਭ ਤਰ੍ਹਾਂ ਦੀਆਂ ਬਿਪਤਾਂ, ਦੁਖ, ਦਰਦ, ਕਲੇਸ਼, ਰੋਗ ਆਦਿ ਦੂਰ ਹੋਵਣ।*

## ਸ਼ਬਦ ਨੰਬਰ ੧੯

# ਗੁਰੂ ਦੀ ਕਿਰਪਾ ਨਾਲ, ਨਿੰਦਕੁ, ਦੋਖੀ ਤੇ ਦੁਸ਼ਮਨ ਬੁਰਾਈ ਛੱਡ ਦੇਣ ਤੇ ਉਹਨਾਂ ਦੇ ਸਭ ਯਤਨ ਬੇਅਰਥ ਹੋ ਜਾਣ

*ਬਿਲਾਵਲੁ ਮਹਲਾ ੫ ॥ (ਪੰਨਾ ੮੨੩)*

**ਨਿੰਦਕੁ ਐਸੇ ਹੀ ਝਰਿ ਪਰੀਐ॥ ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥ ੧ ॥ ਰਹਾਉ॥ ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥ ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥ ੧ ॥ ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥ ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥ ੨ ॥**

*ਇਸ ਸ਼ਬਦ ਦਾ ਪਾਠ ੪੦ ਦਿਨ ਹਰ ਰੋਜ਼ ੧੦੮ ਵਾਰ ਕਰੋ। ਨਿੰਦਕ ਦੁਸ਼ਮਨ ਤੇ ਦੋਖੀ ਨਿੰਦਿਆ ਤਿਆਗ ਦੇਣ ਤੇ ਉਹਨਾਂ ਦੀਆਂ ਸਾਰੀਆਂ ਬੁਰੀਆਂ ਸਕੀਮਾਂ ਨਿਸਫਲ ਹੋ ਜਾਣ।*

## ਸ਼ਬਦ ਨੰਬਰ ੨੦

# ਦੁਸ਼ਮਣਾਂ ਤੋਂ ਰਖਿਆ ਹੋਵੇ

*ਬਿਲਾਵਲੁ ਮਹਲਾ ੫॥ (ਪੰਨਾ ੮੨੫)*

**ਸੁਲਹੀ ਤੇ ਨਾਰਾਂਇਣ ਰਾਖੁ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥ ੧॥ ਰਹਾਉ॥ ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥ ੧॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥ ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥ ੨॥ ੧੮॥ ੧੦੪॥**

*ਇਹ ਸ਼ਬਦ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਦੁਸ਼ਮਣਾਂ ਦਾ ਗੁਰੂ ਦੀ ਕ੍ਰਿਪਾ ਨਾਲ ਨਾਸ ਹੋਵੇ ਤੇ ਹਰ ਪ੍ਰਕਾਰ ਦੀ ਰਖਿਆ ਹੋਵੇ।*

ਸ਼ਬਦ ਨੰਬਰ ੨੧

# ਪਰਵਾਰਕ ਕਲ੍ਹਾ ਕਲੇਸ਼ ਮਿਟੇ ਤੇ ਡਰ ਭਉ ਨਵਿਰਤ ਹੋਵੇ

*ਗਉੜੀ ਮਹਲਾ ੫ ॥ (ਪੰਨਾ ੧੯੧)*

**ਕਲਿ ਕਲੇਸ ਗੁਰ ਸਬਦਿ ਨਿਵਾਰੇ॥ ਆਵਣ ਜਾਣ ਰਹੇ ਸੁਖ ਸਾਰੇ॥ ੧ ॥ ਭੈ ਬਿਨਸੇ ਨਿਰਭਉ ਹਰਿ ਧਿਆਇਆ॥ ਸਾਧਸੰਗਿ ਹਰਿ ਕੇ ਗੁਣ ਗਾਇਆ॥ ੧ ॥ ਰਹਾਉ॥ ਚਰਨ ਕਵਲ ਰਿਦ ਅੰਤਰਿ ਧਾਰੇ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ॥ ੨ ॥ ਬੂਡਤ ਜਾਤ ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥ ੩ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ॥ ਜਿਸੁ ਭੇਟਤ ਗਤਿ ਭਈ ਹਮਾਰੀ॥ ੪ ॥ ੫੬ ॥ ੧੨੫ ॥**

*ਇਸ ਸ਼ਬਦ ਨੂੰ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਹਰ ਤਰ੍ਹਾਂ ਦੀਆਂ ਤਕਲੀਫਾਂ ਤੇ ਕਸ਼ਟ ਨਵਿਰਤ ਹੁੰਦੇ ਹਨ।*

ਸ਼ਬਦ ਨੰਬਰ ੨੨

# ਮਨ ਨੂੰ ਸੰਤੋਖ, ਸ਼ਾਂਤੀ ਪ੍ਰਾਪਤ ਹੋਵੇ ਤੇ ਸਦੀਵੀ ਸੁਖ ਬਣਿਆ ਰਹੇ

*ਵਡਹੰਸੁ ਮਹਲਾ ੩ (ਪੰਨਾ ੫੬੦)*

**ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ॥ ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ॥ ੧॥ ਸਦਾ ਸੁਖੁ ਸਾਚੈ ਸਬਦਿ ਵੀਚਾਰੀ॥ ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ॥ ੧॥ ਰਹਾਉ॥ ਅਖੀ ਸੰਤੋਖੀਆ ਏਕ ਲਿਵ ਲਾਇ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ॥ ੨॥ ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ॥ ਨਾਮੁ ਪਰਮਲੁ ਹਿਰਦੈ ਰਹਿਆ ਸਮਾਇ॥ ੩॥ ਨਾਨਕ ਮਸਤਕਿ ਜਿਸੁ ਵਡਭਾਗੁ॥ ਗੁਰ ਕੀ ਬਾਣੀ ਸਹਜ ਬੈਰਾਗੁ॥ ੪॥ ੭॥**

*ਇਸ ਸ਼ਬਦ ਨੂੰ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਹਿਰਦਾ ਸ਼ਾਂਤ ਹੁੰਦਾ ਹੈ ਤੇ ਮਾਨਸਕ ਕਸ਼ਟ ਨਵਿਰਤ ਹੁੰਦੇ ਹਨ।*

ਸ਼ਬਦ ਨੰਬਰ ੨੩

# ਉੱਜਲ ਬੁਧੀ ਤੇ ਗਿਆਨ ਦਾ ਪ੍ਰਕਾਸ਼ ਹੋਵੇ

ਆਸਾ ਮਹਲਾ ੫॥ (ਪੰਨਾ ੩੭੭)

ਬੁਧਿ ਪ੍ਰਗਾਸ ਭਈ ਮਤਿ ਪੂਰੀ॥ ਤਾ ਤੇ ਬਿਨਸੀ ਦੁਰਮਤਿ ਦੂਰੀ॥੧॥ ਐਸੀ ਗੁਰਮਤਿ ਪਾਈਅਲੇ॥ ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ॥੧॥ ਰਹਾਉ॥ ਮਹਾ ਅਗਾਹ ਅਗਨਿ ਕਾ ਸਾਗਰੁ॥ ਗੁਰੁ ਬੋਹਿਥੁ ਤਾਰੇ ਰਤਨਾਗਰੁ॥੨॥ ਦੁਤਰ ਅੰਧ ਬਿਖਮ ਇਹ ਮਾਇਆ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ॥੩॥ ਜਾਪ ਤਾਪ ਕਛੁ ਉਕਤਿ ਨ ਮੋਰੀ॥ ਗੁਰ ਨਾਨਕ ਸਰਣਾਗਤਿ ਤੋਰੀ॥੪॥੨੯॥

ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪੋ. ਗਿਆਨ ਪ੍ਰਾਪਤ ਹੋ ਕੇ ਬੁਧੀ ਵਿਚ ਪ੍ਰਕਾਸ਼ ਹੋਵੇ।

## ਸ਼ਬਦ ਨੰਬਰ ੨੪

# ਮਨ ਦੀਆਂ ਸਭ ਇੱਛਾ ਪੂਰੀਆਂ ਹੋਵਣ ਤੇ ਪਰਵਾਰ ਵਿਚ ਸੁਖ ਸ਼ਾਂਤੀ ਵਰਤੇ

*ਰਾਗੁ ਸੂਹੀ ਮਹਲਾ ੫ ਘਰੁ ੬* (ਪੰਨਾ ੭੪੬)

*੧ੴ ਸਤਿਗੁਰ ਪ੍ਰਸਾਦਿ॥*

**ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥ ੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ॥ ੧॥ ਰਹਾਉ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ॥ ੨॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ॥ ੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ॥ ੪॥ ੧॥ ੪੭॥**

*ਇਸ ਸ਼ਬਦ ਦਾ ੪੦ ਦਿਨ ਰੋਜ਼ ੧੦੮ ਵਾਰ ਪਾਠ ਕਰੋ ਹਰ ਤਰ੍ਹਾਂ ਦੇ ਮਨੋਰਥ ਪੂਰਨ ਹੋਵਣ ਤੇ ਸਤਿਗੁਰੂ ਜੀ ਮਿਹਰ ਹੋਵੇ।*

ਸ਼ਬਦ ਨੰਬਰ ੨੫

## ਬੇਅੰਤ ਧਨ ਦੀ ਪ੍ਰਾਪਤੀ ਹੋਵੇ

*ਸੁਖਮਨੀ ਸਾਹਿਬ* (ਪੰਨਾ ੨੬੬)

**ਨਿਰਧਨ ਕਉ ਧਨੁ ਤੇਰੋ ਨਾਉ॥ ਨਿਥਾਵੇ ਕਉ ਨਾਉ ਤੇਰਾ ਥਾਉ॥ ਨਿਮਾਨੇ ਕਉ ਪ੍ਰਭ ਤੇਰੋ ਮਾਨੁ॥ ਸਗਲ ਘਟਾ ਕਉ ਦੇਵਹੁ ਦਾਨੁ॥ ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥ ਅਪਨੀ ਗਤਿ ਮਿਤਿ ਜਾਨਹੁ ਆਪੇ॥ ਆਪਨ ਸੰਗਿ ਆਪਿ ਪ੍ਰਭ ਰਾਤੇ॥ ਤੁਮਰੀ ਉਸਤਤਿ ਤੁਮ ਤੇ ਹੋਇ॥ ਨਾਨਕ ਅਵਰੁ ਨ ਜਾਨਸਿ ਕੋਇ॥੭॥**

*ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਬਹੁਤ ਧਨ ਪ੍ਰਾਪਤ ਹੋਵੇ. ਖਾਣ ਪੀਣ ਦੇ ਪਦਾਰਥਾਂ ਦੀ ਕਦੀ ਤੋਟ ਨਾ ਆਵੇ।*

## ਸ਼ਬਦ ਨੰਬਰ ੨੬

# ਚੰਗੇ ਸਬੰਧੀਆਂ ਨਾਲ ਮੇਲ ਹੋਵੇ

*ਰਾਗੁ ਸੂਹੀ ਮਹਲਾ ੧ ਘਰੁ ੩ (ਪੰਨਾ ੭੬੪)*

*੧ੴ ਸਤਿਗੁਰ ਪ੍ਰਸਾਦਿ॥*

**ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥ ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ॥ ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ॥ ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ॥ ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ॥ ੧॥**

*ਇਸ ਸ਼ਬਦ ਦਾ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰਨ ਨਾਲ ਲੜਕੀ ਜਾਂ ਲੜਕੇ ਦਾ ਸਾਕ ਕਰਨ ਸਮੇਂ ਸਾਊ ਕੁੜਮਾਂ ਨਾਲ ਸੰਜੋਗ ਜੁੜਦਾ ਹੈ।*

ਸ਼ਬਦ ਨੰਬਰ ੨੭

# ਮਾਨਸਿਕ ਪ੍ਰਸੰਨਤਾ ਮਿਲੇ, ਔਖੇ ਕਾਰਜ ਸੁਖੈਨ ਹੋਣ, ਧਨ ਸੰਪਦਾ ਵਿਚ ਵਾਧਾ ਹੋਵੇ

*ਰਾਗੁ ਆਸਾ ਮਹਲਾ ੫ ਛੰਤੁ ਘਰੁ ੧॥* *(ਪੰਨਾ ੪੫੨)*

**ਸਗਸਿਅੜੇ ਸਗਸਿਅੜੇ ਮੇਰੇ ਭਾਈ ਸਭ ਮੀਤਾ ਰਾਮ॥ ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥ ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ॥ ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ॥ ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ॥ ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਗਸੇ ਭਾਈ ਮੀਤਾ॥ ੪॥ ੧॥**

*ਇਸ ਸ਼ਬਦ ਦਾ ੪੦ ਦਿਨ ੧੦੮ ਵਾਰ ਰੋਜ਼ ਪਾਠ ਕਰੋ, ਮਨ ਦੀ ਪ੍ਰਸੰਨਤਾ ਵਧੇ, ਵਿਗੜੇ ਕਾਰਜ ਸੌਰਣ ਤੇ ਕਿਸੇ ਵਸਤੂ ਦੀ ਥੋੜ ਨ ਰਹੇ।*

### ਸ਼ਬਦ ਨੰਬਰ ੨੮

# ਪਾਪਾਂ ਦੀ ਨਵਿਰਤੀ ਤੇ ਮੁਕੱਦਮੇ ਦੀ ਫਤਹਿ ਵਾਸਤੇ ਸਤਿਗੁਰੂ ਅਗੇ ਅਰਦਾਸ

*ਧਨਾਸਰੀ ਮਹਲਾ ੫ ॥ (ਪੰਨਾ ੬੭੪)*

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥ ੧॥ ਜਿਹਵਾ ਏਕ ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥ ੧॥ ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥ ੨॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥ ੩॥ ੧੨॥

*ਇਹ ਸ਼ਬਦ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਵਾਹਿਗੁਰੂ ਦੇ ਦਰੋਂ ਘਰੋਂ ਰਹਿਮਤ ਪ੍ਰਾਪਤ ਹੁੰਦੀ ਹੈ ਤੇ ਹਰ ਔਕੜ ਨਵਿਰਤ ਹੁੰਦੀ ਹੈ।*

## ਸ਼ਬਦ ਨੰਬਰ ੨੯

# ਨਵੇਂ ਬਣਾਏ ਘਰ ਵਿਚ ਸੁਖ ਪੂਰਬਕ ਨਿਵਾਸ ਹੋਵੇ ਤੇ ਮਨ ਇੱਛਤ ਵਸਤੂ ਪ੍ਰਾਪਤ ਹੋਵੇ

*ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨* *(ਪੰਨਾ ੭੬੪)*

*ੴ ਸਤਿਗੁਰ ਪ੍ਰਸਾਦਿ॥*

**ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥ ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥ ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥ ੧॥**

*ਇਸ ਸ਼ਬਦ ਦਾ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰਨ ਨਾਲ ਨਵੇਂ ਬਣਾਏ ਘਰ ਵਿਚ ਪਰਵਾਰ ਸਮੇਤ ਵਸਣ ਨਾਲ ਸੁਖ ਪ੍ਰਾਪਤ ਹੁੰਦਾ ਹੈ. ਮਨ ਚਿੰਦੇ ਪਦਾਰਥ ਮਿਲਦੇ ਹਨ ਤੇ ਸਜਣਾਂ ਦਾ ਮੇਲ ਹੁੰਦਾ ਹੈ।*

ਸ਼ਬਦ ਨੰਬਰ ੩੦

## ਦੁਨਿਆਵੀ ਸੁਖਾਂ ਦੀ ਪ੍ਰਾਪਤੀ ਹੋਵੇ, ਮਨ-ਇੱਛਤ ਪਦਾਰਥ ਮਿਲਣ

*ਰਾਗੁ ਆਸਾ ਮਹਲਾ ੫ ਛੰਤੁ ਘਰੁ ੧॥ (ਪੰਨਾ ੪੫੨)*

**ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ॥ ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ॥ ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ॥ ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ॥ ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ॥ ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ॥ ੩॥**

*ਇਸ ਸ਼ਬਦ ਦਾ ੪੦ ਦਿਨ ਹਰ ਰੋਜ਼ ੧੦੮ ਵਾਰ ਪਾਠ ਕਰਨ ਨਾਲ ਸਭ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਨੌਂ ਨਿਧਾਂ, ਅਠਾਰਾਂ ਸਿਧਾਂ ਮਿਲਦੀਆਂ ਹਨ।*

## ਸ਼ਬਦ ਨੰਬਰ ੩੧

# ਮੁਕੱਦਮੇ 'ਚੋਂ ਬਰੀ ਹੋਵੇ, ਸਭ ਬੰਧਨ ਕਟੇ ਜਾਣ

*ਮਾਝ ਮਹਲਾ ੫ ॥ (ਪੰਨਾ ੯੮)*

ਦੂਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥ ੧ ॥ ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥ ੨ ॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇ ਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥ ੩ ॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥ ੪ ॥ ੮ ॥ ੧੫ ॥

*ਇਹ ਸ਼ਬਦ ੪੦ ਦਿਨ ੧੦੮ ਵਾਰ ਰੋਜ਼ਾਨਾ ਜਪਣ ਨਾਲ ਹਰ ਤਰ੍ਹਾਂ ਦੀਆਂ ਚਿੰਤਾ ਰੋਗ ਦੇ ਕਸ਼ਟ ਦੂਰ ਹੁੰਦੇ ਹਨ ਤੇ ਮੁਕੱਦਮਾ ਫਤਹਿ ਹੁੰਦਾ ਹੈ।*

## ਸ਼ਬਦ ਨੰਬਰ ੩੨

# ਜਨਮ ਜਨਮਾਂਤਰਗਾਂ ਦੇ ਪਾਪ ਨਵਿਰਤ ਹੋਵਣ

*ਸੂਹੀ ਮਹਲਾ ੫॥ (੭੪੧)*

ਗੁਰ ਅਪੁਨੇ ਊਪਰਿ ਬਲਿ ਜਾਈਐ॥ ਆਠ ਪਹਰ ਹਰਿ ਹਰਿ ਜਸੁ ਗਾਈਐ॥ ੧॥ ਸਿਮਰਉ ਸੋ ਪ੍ਰਭੁ ਅਪਨਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥ ੧॥ ਰਹਾਉ॥ ਚਰਣ ਕਮਲ ਸਿਉ ਲਾਗੀ ਪ੍ਰੀਤਿ॥ ਸਾਚੀ ਪੂਰਨ ਨਿਰਮਲ ਰੀਤਿ॥ ੨॥ ਸੰਤ ਪ੍ਰਸਾਦਿ ਵਸੈ ਮਨ ਮਾਹੀ॥ ਜਨਮ ਜਨਮ ਕੇ ਕਿਲਵਿਖ ਜਾਹੀ॥ ੩॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਨਾਨਕੁ ਮਾਗੈ ਸੰਤ ਰਵਾਲਾ॥ ੪॥ ੧੭॥ ੨੩॥

*ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਵਾਹਿਗੁਰੂ ਦੇ ਸਿਮਰਨ ਵਿਚ ਮਨ ਜੁੜਦਾ ਹੈ ਤੇ ਪਾਪਾਂ ਦਾ ਨਾਸ ਹੁੰਦਾ ਹੈ।*

## ਸ਼ਬਦ ਨੰਬਰ ੩੩

### ਕਿਸੇ ਅਟਕੇ ਕੰਮ ਵਿਚ ਸਫਲਤਾ, ਮੁਕੱਦਮੇ ਦੀ ਕਾਮਯਾਬੀ ਤੇ ਹਰ ਕਾਰਜ 'ਚੋਂ ਰਖਿਆ ਹੋਵੇ

ਆਸਾ ਮਹਲਾ ੫ ॥ (ਪੰਨਾ ੩੯੬)

**ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥ ੧ ॥ ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ ॥ ਦੂਖ ਰੋਗ ਮਨ ਸਗਲੇ ਲਥਾ ॥ ੧ ॥ ਰਹਾਉ ॥ ਕਾਰਜਿ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥ ੨ ॥ ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨੁ ਜਮ ਕੀ ਵਾਟ ਨ ਪਾਈਐ ॥ ੩ ॥ ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥ ੪ ॥ ੧੦ ॥ ੬੧ ॥**

ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਮੁਕੱਦਮੇ ਵਿਚ ਫਤਹਿ ਹੋਵੇ. ਅਟਕੇ ਕਾਰਜ ਸਿਰੇ ਚੜ੍ਹਨ।

ਸ਼ਬਦ ਨੰਬਰ ੩੪

## ਤਨ ਤੇ ਮਨ ਦੀ ਸੀਤਲਤਾ ਵਾਸਤੇ

*ਸੋਰਠਿ ਮਹਲਾ ੫॥ (ਪੰਨਾ ੬੨੦)*

**ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ॥ ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ॥ ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ॥੧॥ ਹਰਿ ਕੇ ਚਰਣ ਰਿਦੈ ਉਰਿ ਧਾਰਿ॥ ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ॥ ੧॥ ਰਹਾਉ॥ ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ॥ ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ॥ ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ॥੨॥ ੧੯॥੪੭॥**

*ਇਹ ਸ਼ਬਦ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਵਾਹਿਗੁਰੂ ਦੀ ਕਿਰਪਾਲਤਾ ਹੁੰਦੀ ਹੈ ਤੇ ਤਨ ਮਨ ਸ਼ਾਂਤ ਹੁੰਦਾ ਹੈ ਅਤੇ ਸਭ ਤਰ੍ਹਾਂ ਦੇ ਰੋਗ ਨਿਵਿਰਤ ਹੁੰਦੇ ਹਨ।*

## ਸ਼ਬਦ ਨੰਬਰ ੩੫

# ਸਮਾਜ ਵਿਚ ਮਾਨ ਸਤਿਕਾਰ ਪ੍ਰਾਪਤ ਹੋਵੇ

*ਸੁਖਮਨੀ ਸਾਹਿਬ* *(ਪੰਨਾ ੨੬੩)*

**ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥ ਹਰਿ ਸਿਮਰਨਿ ਲਗਿ ਬੇਦ ਉਪਾਏ॥ ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥ ਹਰਿ ਸਿਮਰਨਿ ਧਾਰੀ ਸਭ ਧਰਨਾ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ॥ ਹਰਿ ਸਿਮਰਨਿ ਕੀਓ ਸਗਲ ਅਕਾਰਾ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥ ਕਰਿ ਕਿਰਪਾ ਜਿਸੁ ਆਪਿ ਬੁਝਾਇਆ॥ ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥ ੮॥ ੧॥**

*ਇਸ ਪਉੜੀ ਦਾ ੪੦ ਦਿਨ ੧੦੮ ਵਾਰ ਰੋਜ਼ਾਨਾ ਪਾਠ ਕਰਨ ਨਾਲ ਸਭਾ ਸੁਸਾਇਟੀਆਂ ਵਿਚ ਇੱਜ਼ਤ ਮਿਲੇ ਤੇ ਬੁੱਧੀ ਉੱਜਲ ਹੋਵੇ।*

## ਸ਼ਬਦ ਨੰਬਰ ੩੯

# ਪਤੀ ਪ੍ਰਸੰਨਤਾ ਨਾਲ ਪ੍ਰਦੇਸ ਤੋਂ ਵਾਪਸ ਆਵੇ

*ਆਸਾ ਮਹਲਾ ੫॥ (ਪੰਨਾ ੩੮੪)*

ਦੂਖੁ ਘਨੋ ਜਬ ਹੋਤੇ ਦੂਰਿ॥ ਅਬ ਮਸਲਤਿ ਮੋਹਿ ਮਿਲੀ ਹਦੂਰਿ॥੧॥ ਚੁਕਾ ਨਿਹੋਰਾ ਸਖੀ ਸਹੇਰੀ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ॥ ੧॥ ਰਹਾਉ॥ ਨਿਕਟਿ ਆਨਿ ਪ੍ਰਿਅ ਸੇਜ ਧਰੀ॥ ਕਾਣਿ ਕਢਨ ਤੇ ਛੂਟਿ ਪਰੀ॥ ੨॥ ਮੰਦਰਿ ਮੇਰੈ ਸਬਦਿ ਉਜਾਰਾ॥ ਅਨਦ ਬਿਨੋਦੀ ਖਸਮੁ ਹਮਾਰਾ॥ ੩॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥ ਥਿਰੁ ਸੋਹਾਗੁ ਨਾਨਕ ਜਨ ਪਾਇਆ॥ ੪॥ ੨॥ ੫੩॥

*ਇਸ ਸ਼ਬਦ ਨੂੰ ੪੦ ਦਿਨ ਇਸਤਰੀ ੧੦੮ ਵਾਰ ਹਰ ਰੋਜ਼ ਜਪੇ ਤਾਂ ਪਰਦੇਸ ਗਿਆ ਪਤੀ ਛੇਤੀ ਵਾਪਸ ਆਵੇ। ਵਿਛੜੇ ਸਜਣਾਂ ਮਿੱਤਰਾਂ ਦਾ ਮਿਲਾਪ ਹੋਵੇ।*

## ਸ਼ਬਦ ਨੰਬਰ ੩੭

# ਗਰਭਵਤੀ ਇਸਤਰੀ ਪੁੱਤਰ ਪ੍ਰਾਪਤੀ ਵਾਸਤੇ ਜਪੇ

ਆਸਾ ਮਹਲਾ ੫ ॥ (ਪੰਨਾ ੩੯੬)

ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥ ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥ ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥ ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥ ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥ ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥

*ਇਸ ਸ਼ਬਦ ਨੂੰ ਗਰਭਵਤੀ ਇਸਤ੍ਰੀ ੪੦ ਦਿਨ ਰੋਜ਼ਾਨਾ ੧੦੮ ਵਾਰ ਜਪੇ। ਉਤਮ ਭਾਗਾਂ ਵਾਲੇ ਸੁੰਦਰ ਪੁੱਤ੍ਰ ਦਾ ਜਨਮ ਹੋਵੇ।*

## ਸ਼ਬਦ ਨੰਬਰ ੩੮

# ਘਰ ਵਿਚੋਂ ਗਰੀਬੀ ਦੂਰ ਹੋਵੇ, ਸੁਖ ਵਰਤੇ ਤੇ ਬੇਅੰਤ ਮਾਇਆ ਪ੍ਰਾਪਤ ਹੋਵੇ

*ਆਸਾ ਮਹਲਾ ੫ ॥ (ਪੰਨਾ ੪੫੭)*

**ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ ॥ ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥ ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥ ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥ ੨ ॥**

*ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪੋ, ਘਰ ਵਿਚੋਂ ਗਰੀਬੀ ਦੂਰ ਹੁੰਦੀ ਹੈ ਤੇ ਕਾਰ ਵਿਹਾਰ ਵਿਚ ਬਰਕਤ ਪੈਂਦੀ ਹੈ।*

## ਸ਼ਬਦ ਨੰਬਰ ੩੯

# ਦੂਖ ਦੂਰ ਹੋਵਣ, ਸਰਬ ਸੁਖਾਂ ਦੀ ਪ੍ਰਾਪਤੀ ਹੋਵੇ ਤੇ ਰਖਿਆ ਹੋਵੇ

*ਸੋਰਿਠ ਮਹਲਾ ੫ ॥ (ਪੰਨਾ ੬੩੦)*

**ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥ ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥ ੧ ॥ ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥ ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥ ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥ ੨ ॥ ੨੫ ॥ ੮੯ ॥**

*ਇਸ ਸ਼ਬਦ ਦਾ ੪੦ ਦਿਨ ਹਰ ਰੋਜ਼ ੧੦੮ ਵਾਰ ਪਾਠ ਕਰਨ ਨਾਲ ਸਭ ਕਲੇਸ਼ ਨਾਸ ਹੋਵਣ ਤੇ ਸੁਖਾਂ ਦੀ ਪ੍ਰਾਪਤੀ ਹੋਵੇ।*

## ਸ਼ਬਦ ਨੰਬਰ ੪੦

# ਹਰ ਤਰ੍ਹਾਂ ਦੇ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਹੋਵੇ

*ਗੂਜਰੀ ਮਹਲਾ ੫ ॥ (ਪੰਨਾ ੪੯੯)*

ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥ ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥ ੧ ॥ ਠਾਕੁਰ ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥ ਰਹਾਉ ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥ ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥ ੨ ॥ ੧੦ ॥

ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਅੰਨ. ਧਨ ਤੇ ਗਹਿਣੇ ਕਪੜੇ ਦੀ ਥੋੜ ਨਹੀਂ ਰਹਿੰਦੀ।

ਸ਼ਬਦ ਨੰਬਰ ੪੧

# ਦੂਖ ਤਕਲੀਫ ਤੇ ਬੰਧਨ ਦੂਰ ਹੋਵਣ ਤੇ ਮਾਣ ਇੱਜ਼ਤ ਵਧੇ

*ਸੁਖਮਨੀ ਸਾਹਿਬ* (ਪੰਨਾ ੨੬੪)

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥ ਲਾਖ ਕਰੋਰੀ ਬੰਧੁ ਨ ਪਰੈ॥ ਹਰਿ ਕਾ ਨਾਮੁ ਜਪਤ ਨਿਸਤਰੈ॥ ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥ ਹਰਿ ਕਾ ਨਾਮੁ ਜਪਤ ਆਘਾਵੈ॥ ਜਿਹ ਮਾਰਗਿ ਇਹੁ ਜਾਤ ਇਕੇਲਾ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥ ਐਸਾ ਨਾਮੁ ਮਨ ਸਦਾ ਧਿਆਈਐ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ॥ ੨॥**

*ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਸਭ ਸੰਕਟਾਂ ਤੋਂ ਛੁਟਕਾਰਾ ਹੋਵੇ।*

### ਸ਼ਬਦ ਨੰਬਰ ੪੨

# ਨਿੰਦਕਾਂ, ਦੋਖੀਆਂ ਤੇ ਦੁਸ਼ਮਣਾਂ ਦਾ ਨਾਸ ਹੋਵੇ ਤੇ ਸਤਿਗੁਰੂ ਜੀ ਦੀ ਮਿਹਰ ਪ੍ਰਾਪਤ ਹੋਵੇ

*ਟੋਡੀ ਮਹਲਾ ੫ ॥ (ਪੰਨਾ ੭੧੪)*

ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥ ੧ ॥ ਰਹਾਉ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥ ੧ ॥ ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥ ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥ ੨ ॥ ੬ ॥ ੧੧ ॥

*ਇਹ ਸ਼ਬਦ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਦੁਸ਼ਮਣਾਂ ਦੋਖੀਆਂ ਤੇ ਨਿੰਦਕਾਂ ਤੋਂ ਬਚਾਉ ਹੁੰਦਾ ਹੈ।*

## ਸ਼ਬਦ ਨੰਬਰ ੪੩

# ਅਟਕੇ ਕਾਰਜ ਸਤਿਗੁਰੂ ਜੀ ਦੀ ਮਿਹਰ ਨਾਲ ਸੁਖੈਨਤਾ ਨਾਲ ਸਫਲ ਹੋਵਣ

*ਆਸਾ ਮਹਲਾ ੫ ॥* *(ਪੰਨਾ ੪੦੮)*

**ਕੋਊ ਬਿਖਮ ਗਾਰ ਤੋਰੈ ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥ ੧ ॥ ਰਹਾਉ ॥ ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥ ੧ ॥ ਸੰਤ ਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥ ਅਨਦਿਨੋ ਪ੍ਰਭ ਧਿਆਵਉ ॥ ਭ੍ਰਮ ਭੀਤਿ ਜੀਤਿ ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥ ੨ ॥ ੩ ॥ ੧੫੪ ॥**

*ਇਸ ਸ਼ਬਦ ਨੂੰ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਵਿਗੜੇ ਤੇ ਅਟਕੇ ਕਾਰਜ ਨਿਰਵਿਘਨ ਸੰਪੂਰਨ ਹੋਵਣ।*

### ਸ਼ਬਦ ਨੰਬਰ ੪੪

# ਕਾਰੋਬਾਰ ਵਿਚ ਵਾਧਾ ਹੋਵੇ ਤੇ ਘਰ ਵਿਚ ਮਾਇਆ ਦੀ ਲਹਿਰ ਬਹਿਰ ਹੋਵੇ

*ਸਿਰੀਰਾਗੁ ਮਹਲਾ ੫ ॥ (ਪੰਨਾ ੪੪)*

ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ॥ ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ॥ ੧ ॥ ਮੇਰੇ ਮਨ ਏਕਸ ਸਿਉ ਚਿਤੁ ਲਾਇ॥ ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥ ੧॥ ਰਹਾਉ॥ ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥ ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ॥ ੨॥ ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥ ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ॥ ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥ ੩ ॥ ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥ ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥ ੪ ॥ ੬ ॥ ੭੬ ॥

*ਇਸ ਸ਼ਬਦ ਨੂੰ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਨੌਕਰੀ ਵਿਚ ਤਰੱਕੀ ਹੋਵੇ. ਵਪਾਰ ਵਿਚ ਵਾਧਾ ਹੋਵੇ ਤੇ ਰਿਧੀਆਂ ਸਿਧੀਆਂ ਪ੍ਰਾਪਤ ਹੋਣ।*

## ਸ਼ਬਦ ਨੰਬਰ ੪੫

# ਦੋਖੀਆਂ ਤੇ ਵੈਰੀਆਂ ਦਾ ਨਾਸ ਹੋਵੇ ਤੇ ਪ੍ਰਭੂ ਦੀ ਮਿਹਰ ਹੋਵੇ

*ਬਿਲਾਵਲੁ ਮਹਲਾ ੫ ॥* *(ਪੰਨਾ ੮੨੩)*

**ਗੁਰਿ ਪੂਰੈ ਮੇਰੀ ਰਾਖਿ ਲਈ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥੧॥ ਰਹਾਉ॥ ਨਿਵਰੇ ਦੂਤ ਦੂਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥ ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥੧॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ॥੨॥੧੨॥੯੮॥**

*ਇਹ ਸ਼ਬਦ ੪੦ ਦਿਨ ਹਰ ਰੋਜ਼ ੧੦੮ ਵਾਰ ਜਪਣ ਨਾਲ ਸਭ ਥੋੜਾਂ ਪੂਰੀਆਂ ਹੋਵਣ ਤੇ ਦੁਸ਼ਮਣਾਂ ਤੋਂ ਬਚਾ ਹੋਵੇ।*

ਸ਼ਬਦ ਨੰਬਰ ੪੯

## ਹਰ ਤਰ੍ਹਾਂ ਦੀ ਰਖਿਆ ਹੋਵੇ ਤੇ ਸਭ ਮਨੋਰਥ ਪੂਰੇ ਹੋਵਣ

*ਸੋਰਠਿ ਮਹਲਾ ੫ ॥ (ਪੰਨਾ ੬੨੮)*

ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥ ੧ ॥ ਗੁਰ ਕੇ ਚਰਣ ਊਪਰਿ ਬਲਿ ਜਾਈ ॥ ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥ ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥ ੨ ॥ ੧੪ ॥ ੭੮ ॥

*ਇਸ ਸ਼ਬਦ ਨੂੰ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਸਰਬ ਕਾਰਜ ਸਿਧ ਹੋਵਣ ਤੇ ਪ੍ਰਭੂ ਦੀ ਰਖਿਆ ਹੋਵੇ*

## ਸ਼ਬਦ ਨੰਬਰ ੪੭

# ਗਿਆਨ, ਵੈਰਾਗ ਦੀ ਪ੍ਰਾਪਤੀ ਹੋਵੇ

*ਸਿਰੀਰਾਗੁ ਮਹਲਾ ੧ ॥ (ਪੰਨਾ ੭੫)*

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥ ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥ ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥ ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥ ੧ ॥**

*ਇਸ ਸ਼ਬਦ ਦਾ ੪੦ ਦਿਨ ਹਰ ਰੋਜ਼ ੧੦੮ ਪਾਠ ਕਰਨ ਨਾਲ ਗਿਆਨ ਵੈਰਾਗ ਦੀ ਪ੍ਰਾਪਤੀ ਹੁੰਦੀ ਹੈ।*

## ਸ਼ਬਦ ਨੰਬਰ ੪੮

# ਅੰਨ੍ਹ ਦਾਣੇ ਦੀ ਬਹੁਲਤਾ ਲਈ, ਪੈਲੀ ਵਾਹੁਣ ਤੇ ਬੀਜਣ ਸਮੇਂ ਪੜ੍ਹੋ, ਅਨਾਜ ਬੇਅੰਤ ਉਪਜੇ

*ਮਾਝ ਮਹਲਾ ੫ ॥ (ਪੰਨਾ ੧੦੪)*

ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥ ੧ ॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥ ੨ ॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥ ੩ ॥ ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥ ੪ ॥ ੨੭ ॥ ੩੪ ॥

*ਇਹ ਸ਼ਬਦ ੪੦ ਦਿਨ ੧੦੮ ਵਾਰ ਰੋਜ਼ਾਨਾ ਜਪੋ। ਖੇਤ ਵਿਚ ਪੈਦਾਵਾਰ ਬਹੁਤ ਹੋਵੇ। ਅੰਨ੍ਹ ਨਾਲ ਭੰਡਾਰ ਭਰਪੂਰ ਹੋਵਣ।*

## ਸ਼ਬਦ ਨੰਬਰ ੪੯

# ਕ੍ਰਿਪਾਲੂ ਪ੍ਰਭੂ ਪ੍ਰਸੰਨ ਹੋਵਣ ਤੇ ਸਰਬ ਕਾਰਜਾਂ ਵਿਚ ਸਫਲਤਾ ਮਿਲੇ

*ਬਿਲਾਵਲੁ ਮਹਲਾ ੫॥ (ਪੰਨਾ ੮੨੬)*

ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ॥ ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ॥ ੧॥ ਰਹਾਉ॥ ਅੰਗੀਕਾਰੁ ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ॥ ਕੰਠਿ ਲਾਇ ਰਾਖੇ ਜਨ ਅਪਨੇ ਉਧਰਿ ਲੀਏ ਲਾਇ ਅਪਨੈ ਪਾਲ॥ ੧॥ ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ॥ ੨॥ ੨੭॥ ੧੧੩॥

*ਇਸ ਸ਼ਬਦ ਨੂੰ ੪੦ ਦਿਨ ੧੦੮ ਵਾਰ ਰੋਜ਼ ਜਪਣ ਨਾਲ ਨਿੰਦਕ ਦੋਖੀ ਨਾਸ ਹੋਵਣ ਤੇ ਹਰ ਤਰ੍ਹਾਂ ਦੇ ਸੁਖ ਪ੍ਰਾਪਤ ਹੋਵਣ।*

## ਸ਼ਬਦ ਨੰਬਰ ੫੦

# ਪ੍ਰਭੂ ਸਿਮਰਨ ਸਫਲ ਹੋਵੇ ਤੇ ਸਰਬ ਇੱਛਾ ਪੂਰਨ ਹੋਵਣ, ਚਿਰੀ ਵਿਛੁੰਨੇ ਪਿਆਰਿਆਂ ਦਾ ਮੇਲ ਹੋਵੇ

*ਬਸੰਤੁ ਮਹਲਾ ੫ ਘਰੁ ੧ ਇਕ ਤੁਕੇ* *(ਪੰਨਾ ੧੧੮੪)*

*੧ੴ ਸਤਿਗੁਰ ਪ੍ਰਸਾਦਿ॥*

**ਸਗਲ ਇਛਾ ਜਪਿ ਪੁੰਨੀਆ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ॥ ੧॥ ਤੁਮ ਰਵਹੁ ਗੋਬਿੰਦੈ ਰਵਣ ਜੋਗੁ॥ ਜਿਤੁ ਰਵਿਐ ਸੁਖ ਸਹਜ ਭੋਗੁ॥ ੧॥ ਰਹਾਉ॥ ਕਰਿ ਕਿਰਪਾ ਨਦਰਿ ਨਿਹਾਲਿਆ॥ ਅਪਣਾ ਦਾਸੁ ਆਪਿ ਸਮ੍ਹਾਲਿਆ॥ ੨॥ ਸੇਜ ਸੁਹਾਵੀ ਰਸਿ ਬਨੀ॥ ਆਇ ਮਿਲੇ ਪ੍ਰਭ ਸੁਖ ਧਨੀ॥ ੩॥ ਮੇਰਾ ਗੁਣੁ ਅਵਗਣੁ ਨ ਬੀਚਾਰਿਆ॥ ਪ੍ਰਭ ਨਾਨਕ ਚਰਣ ਪੂਜਾਰਿਆ॥ ੪॥ ੧॥ ੧੪॥**

*ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪਣ ਨਾਲ ਸਰਬ ਇੱਛਾ ਪੂਰੀਆਂ ਹੁੰਦੀਆਂ ਹਨ ਤੇ ਵਾਹਿਗੁਰੂ ਦਾ ਕੀਤਾ ਸਿਮਰਨ ਫਲੀਭੂਤ ਹੁੰਦਾ ਹੈ।*

ਸ਼ਬਦ ਨੰਬਰ ੫੧

# ਮਨ-ਇੱਛਤ ਸਰਬ ਕਾਮਨਾਵਾਂ ਪੂਰਨ ਹੋਵਣ

*ਗਉੜੀ ਮਾਝ ਮਹਲਾ ੫॥* *(ਪੰਨਾ ੨੧੮)*

ਹਰਿ ਰਾਮ ਰਾਮ ਰਾਮ ਰਾਮਾ॥ ਜਪਿ ਪੂਰਨ ਹੋਏ ਕਾਮਾ॥ ੧॥ ਰਹਾਉ॥ ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ॥ ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ॥ ੧॥ ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ॥ ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ॥ ੨॥ ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ॥ ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ॥ ੩॥ ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ॥ ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ॥ ੪॥ ੩॥ ੧੭੧॥

*ਇਹ ਸ਼ਬਦ ੪੦ ਦਿਨ ਰੋਜ਼ਾਨਾ ੧੦੮ ਵਾਰ ਜਪੋ, ਮਨ ਦੇ ਸਭ ਮਨੋਰਥ ਪੂਰਨ ਹੋਵਣ ਤੇ ਜਗਤ ਵਿਚ ਉਜੱਲ ਜੱਸ ਫੈਲੇ।*

ਸ਼ਬਦ ਨੰਬਰ ੫੨

## ਕੈਦ ਗੁਲਾਮੀ ਤੇ ਬੰਧਨਾਂ ਤੋਂ ਛੁਟਕਾਰਾ ਹੋਵੇ

*ਸੋਰਠਿ ਮਹਲਾ ੫॥ (ਪੰਨਾ ੬੩੧)*

**ਸੁਨਹੁ ਬਿਨੰਤੀ ਠਾਕੁਰੁ ਮੇਰੇ ਜੀਅ ਜੰਤ ਤੇਰੇ ਧਾਰੇ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ॥ ੧॥ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥ ਬੁਰੇ ਭਲੇ ਹਮ ਥਾਰੇ॥ ਰਹਾਉ॥ ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥ ੨॥ ੨੯॥ ੯੩॥**

*ਇਸ ਸ਼ਬਦ ਦਾ ੪੦ ਦਿਨ ਹਰ ਰੋਜ਼ ੧੦੮ ਵਾਰ ਪਾਠ ਕਰਨ ਨਾਲ ਕੈਦ ਗੁਲਾਮੀ ਤੇ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।*

ਸ਼ਬਦ ਨੰਬਰ ੫੩

## ਗਰੀਬੀ ਦੂਰ ਹੋ ਕੇ ਧਨ ਸੰਪਦਾ ਦੀ ਬੇਅੰਤ ਬ੍ਰਿੱਧੀ ਹੋਵੇ

*ਗਉੜੀ ਗੁਆਰੇਰੀ ਮਹਲਾ ੫ ॥* *(ਪੰਨਾ ੧੮੫)*

**ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥ ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥ ੩੧ ॥ ੧੦੦ ॥**

*ਇਸ ਸ਼ਬਦ ਦਾ ੪੦ ਦਿਨ ੧੦੮ ਵਾਰ ਹਰ ਰੋਜ਼ ਪਾਠ ਕਰਨ ਨਾਲ ਬੇਅੰਤ ਧਨ ਦੀ ਪ੍ਰਾਪਤੀ ਹੋਵੇ।*

## ਸ਼ਬਦ ਨੰਬਰ ੫੪

## ਹਰ ਤਰ੍ਹਾਂ ਦੇ ਪਦਾਰਥਾਂ ਦੀ ਪ੍ਰਾਪਤੀ ਹੋਵੇ ਤੇ ਦੁਖ ਕਲੇਸ਼ ਨਵਿਰਤ ਹੋਵਣ

*ਗਉੜੀ ਮਹਲਾ ੫ ਮਾਂਝ॥ (ਪੰਨਾ ੨੧੮)*

ਦੂਖ ਭੰਜਨੁ ਤੇਰਾ ਨਾਮੁ ਜੀ ਦੂਖ ਭੰਜਨੁ ਤੇਰਾ ਨਾਮੁ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ॥ ੧॥ ਰਹਾਉ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ॥ ੧॥ ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥ ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥ ੨॥ ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ॥ ੩॥ ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ॥ ੪॥ ੨॥ ੧੭੦॥

*ਇਸ ਸ਼ਬਦ ਦਾ ੪੦ ਦਿਨ ਰੋਜ਼ ੧੦੮ ਵਾਰ ਪਾਠ ਕਰਨ ਨਾਲ ਧਨ ਦੀ ਪ੍ਰਾਪਤੀ ਹੋਵੇ ਤੇ ਘਰੋਗੀ ਦੁਖ ਦਰਦ ਦੂਰ ਹੋਵਣ।*

